# ਭਾਈ ਮਹਾਰਾਜ ਸਿੰਘ

## (ਸਿੰਘਾਪੁਰ ਦੇ ਬੰਦੀ ਖਾਨੇ ਵਿਚ ਸ਼ਹੀਦ ਹੋਣ ਵਾਲੇ ਗੁਰਸਿੱਖ)

(ਡਾ: ਕੁਲਦੀਪ ਸਿੰਘ)

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਖਾਲਸੇ ਦੇ ਰੂਪ ਵਿਚ ਜਿਸ ਕੌਮ ਦੀ ਸਿਰਜਨਾ ਕੀਤੀ ਸੀ ਉਸ ਦਾ ਮਾਡਲ ਸੰਤ ਸਿਪਾਹੀ ਦੇ ਰੂਪ ਵਿੱਚ ਉਨ੍ਹਾਂ ਦਾ ਆਪਣਾ ਪ੍ਰਭਾਵਸ਼ਾਲੀ ਵਿਅਕਤਿਤਵ ਸੀ। ਉਨ੍ਹਾਂ ਦੀ ਇਸੇ ਆਦਰਸ਼ ਪ੍ਰੇਰਨਾ ਸਦਕਾ ਜਦ ਕਦੇ ਵੀ ਦੇਸ਼ ਕੌਮ ਉੱਤੇ ਭੀੜਾ ਬਣੀ, ਗੁਰਸਿੱਖਾਂ ਨੇ ਅੱਗੇ ਵਧ ਕੇ ਆਪਣਾ ਸਭ ਕੁਝ ਦਾਅ ਤੇ ਲਾਇਆ। ਨਿਹਾਲ ਸਿੰਘ ਜੋ ਆਮ ਕਰ ਕੇ ਭਾਈ ਮਹਾਰਾਜ ਸਿੰਘ ਦੇ ਨਾਮ ਨਾਲ ਜਾਣੇ ਜਾਂਦੇ ਹਨ, ਇਹੋ ਜਿਹੇ ਸੱਚੇ ਸੁੱਚੇ ਜੀਵਨ ਵਾਲੇ ਗੁਰਸਿੱਖ ਸਨ। ਜਿਨ੍ਹਾਂ ਲਾਹੌਰ ਉੱਤੇ ਕੇਸਰੀ ਨਿਸ਼ਾਨ ਦੀ ਥਾਂ ਯੂਨੀਅਨ ਜੈਕ ਨੂੰ ਝੁਲਣੋਂ ਰੋਕਣ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ। ਪੰਜਾਬ ਦੇ ਬਹਾਦਰ ਸਿੱਖਾਂ ਨੇ ਅੰਗਰੇਜ਼ਾਂ ਅੱਗੇ ਸੌਖਿਆਂ ਹੀ ਗੋਡੇ ਨਹੀਂ ਸਨ ਟੇਕ ਦਿੱਤੇ। ਸਾਰੇ ਹਿੰਦੁਸਤਾਨ ਨੂੰ ਜ਼ੇਰ ਕਰਨ ਉਪ੍ਰੰਤ ਉਹ ਪੰਜਾਬ ਵਲ ਮੁੜੇ। ਫਿਰ ਵੀ ਉਨ੍ਹਾਂ ਨੂੰ ਇਥੇ ਨਾ ਸਿਰਫ਼ ਆਪਣਾ ਅਧਿਕਾਰ ਸਥਾਪਤ ਕਰਨ ਵਿਚ ਹੀ ਨਾਨੀ ਚੇਤੇ ਆ ਗਈ, ਸਗੋਂ ਇਹ ਕਰਕੇ ਵੀ ਉਹ ਇਕ ਦਿਨ ਲਈ ਚੈਨ ਨਾਲ ਨਾ ਬੈਠ ਸਕੇ। ਉਨ੍ਹਾਂ ਦੀ ਗੁਲਾਮੀ ਦਾ ਜੂਲਾ ਪੰਜਾਬੀਆਂ ਨੇ ਅਸਲੋਂ ਅਸਵੀਕਾਰ ਕੀਤਾ। ੧੮੪੯ ਤੋਂ ੧੯੪੭ ਤੱਕ ੯੮ ਵਰ੍ਹੇ ਉਨ੍ਹਾਂ ਦੀ ਲੜਾਈ ਕਦੇ ਮੱਠੀ, ਕਦੇ ਤੇਜ਼, ਕਦੇ ਗੁਰੀਲਾ, ਕਦੇ ਪ੍ਰਤੱਖ, ਕਿਸੇ ਨਾ ਕਿਸੇ ਰੂਪ ਵਿਚ ਜਾਰੀ ਰਹੀ। ਭਾਈ ਮਹਾਰਾਜ ਸਿੰਘ ਇਸੇ ਲੜਾਈ ਦੀ ਇਕ ਬਹੁ-ਮੁੱਲੀ ਕੜੀ ਹਨ।

ਭਾਈ ਮਹਾਰਾਜ ਸਿੰਘ ਜੀ ਸੱਚੇ ਅਰਥਾਂ ਵਿੱਚ ਸੰਤ ਸਿਪਾਹੀ ਸਨ। ਉਨ੍ਹਾਂ ਵਿਚ ਆਗੂ ਬਣਨ ਦੇ ਸਾਰੇ ਗੁਣ ਮੌਜੂਦ ਸਨ। ਉਨ੍ਹਾਂ ਦੀ ਨਿਸ਼ਕਾਮ ਬਿਰਤੀ ਅਤੇ ਸੰਤ ਸਰੂਪ ਨੇ ਅਮੀਰ ਗਰੀਬ ਸਭ ਨੂੰ ਸਿੱਖ ਰਾਜ ਦੇ ਅੰਤਿਮ ਵਰ੍ਹਿਆਂ ਵਿਚ ਅੰਗਰੇਜ਼ਾਂ ਤੇ ਡੋਗਰਿਆਂ ਦੀਆਂ ਕੁਚਾਲਾਂ ਵਿਰੁੱਧ ਲਾਮਬੰਦ ਹੋਣ ਲਈ ਪ੍ਰੇਰਿਆ। ਜਿੰਨਾਂ ਚਿਰ ਉਹ ਜੀਉਂਦੇ ਰਹੇ, ਭਾਵੇਂ ਸੁਤੰਤਰ ਰੂਪ ਵਿਚ ਤੇ ਭਾਵੇਂ ਪੰਜਾਬ ਤੋਂ ਹਜ਼ਾਰਾਂ ਮੀਲ ਦੂਰ ਸਿੰਘਾਪੁਰ ਦੀ ਧਰਤੀ ਤੇ ਅੰਗਰੇਜ਼ਾਂ ਦੀ ਕੈਦ ਵਿਚ ਅੰਗਰੇਜ਼ ਸਰਕਾਰ ਉਹਨਾਂ ਦੇ ਨਾਂ ਤੋਂ ਕੰਬਦੀ ਰਹੀ। ਉਸ ਸਮੇਂ ਦੇ ਜਲੰਧਰ ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਵੈਨਿਸਟਾਰਟ ਦਾ ਕਹਿਣਾ ਸੀ ਕਿ ਭਾਈ ਸਾਹਿਬ ਕੋਈ ਸਾਧਾਰਨ ਆਦਮੀ ਨਹੀਂ। ਸਥਾਨਕ ਲੋਕਾਂ ਵਿਚ ਉਹਨਾਂ ਦਾ ਦਰਜਾ ਉਹੀ ਹੈ ਜੋ ਬਹੁਤ ਉਤਸ਼ਾਹੀ ਤੇ ਗਰਮਜੋਸ਼ ਈਸਾਈਆਂ ਵਾਸਤੇ ਈਸਾ ਮਸੀਹ ਦਾ ਹੈ। ਉਨ੍ਹਾਂ ਦੀਆਂ ਦਲੇਰੀ ਭਰੀਆਂ ਗੱਲਾਂ ਹਜ਼ਾਰਾਂ ਲੋਕਾਂ ਨੇ ਵੇਖੀਆਂ ਹਨ ਅਤੇ ਲੋਕਾਂ ਨੂੰ ਉਹਨਾਂ ਤੇ ਓਨਾ ਹੀ ਵਿਸ਼ਵਾਸ ਹੈ ਜਿੰਨਾ ਕਿਸੇ ਹੋਏ ਗੁਜ਼ਰੇ ਪੀਰ ਪੈਗੰਬਰ ਦੀਆਂ ਕਰਾਮਾਤਾਂ ਤੇ ਹੁੰਦਾ ਹੈ। ਉਸ ਸਮੇਂ ਦੇ ਪੰਜਾਬ ਬੋਰਡ ਆਫ ਐਡਮਿਨਿਸਟਰੇਸ਼ਨ ਦੇ ਸਕੱਤਰ ਪੀ. ਮੈਲਵਿਲ ਨੇ ਵੀ ਵੈਨਿਸਟਾਰਟ ਦੇ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਕੀਤੀ ਹੈ। ਇਹ ਠੀਕ ਹੈ ਕਿ ਸਿੱਖੀ ਵਿਚ ਕਰਾਮਾਤ ਨਾਮ ਕਹਿਰ ਦਾ ਹੈ ਪਰ ਆਮ ਲੋਕਾਂ

ਵਿਚ ਉਨ੍ਹਾਂ ਦੇ ਕਰਾਮਾਤੀ ਹੋਣ ਦੀ ਗੱਲ ਫੈਲਣਾ ਤੇ ਇਕ ਜ਼ਿੰਮੇਵਾਰ ਅਧਿਕਾਰੀ ਵੱਲੋਂ ਉਸ ਦੀ ਪੁਸ਼ਟੀ ਕਰਨਾ, ਇਸ ਗੱਲ ਦਾ ਸਬੂਤ ਹੈ ਕਿ ਉਹ ਆਪਣੇ ਸੱਚੇ-ਸੁੱਚੇ ਜੀਵਨ ਤੇ ਦ੍ਰਿੜ ਇਰਾਦੇ ਦੇ ਫਲਸਰੂਪ ਅਣਹੋਣੀ ਨੂੰ ਹੋਣੀ ਬਣਾ ਦਿਖਾਂਦੇ ਸਨ। ਜਾਨ ਤਲੀ ਤੇ ਰੱਖ ਕੇ, ਗੁਰੂ ਦੇ ਨਾਮ ਦੀ ਟੇਕ ਲੈ ਕੇ ਕਿਸੇ ਕੱਲੇ ਕਾਰੇ ਬੰਦੇ ਦਾ ਲੱਖਾਂ ਦੁਸ਼ਮਣਾਂ ਨਾਲ ਟਕਰਾ ਜਾਣਾ ਕਿਸੇ ਕਰਾਮਾਤ ਤੋਂ ਘੱਟ ਵੀ ਤਾਂ ਨਹੀਂ। ਜਲੰਧਰ ਦੇ ਉਸ ਸਮੇਂ ਦੇ ਕਮਿਸ਼ਨਰ ਮੈਕਲੋਡ ਅਨੁਸਾਰ ਭਾਈ ਸਾਹਿਬ ਕਈ ਪੱਖਾਂ ਤੋਂ ਬਹੁਤ ਮਹੱਤਵਪੂਰਨ ਵਿਅਕਤਿਤਵ ਦੇ ਮਾਲਕ ਸਨ। ਉਨ੍ਹਾਂ ਕੋਲ ਅਤਿ ਦਾ ਸਵੈ-ਵਿਸ਼ਵਾਸ ਅਤੇ ਸਿਆਣਪ ਸੀ। ਉਹ ਇੰਨੇ ਗਹਿਰ ਗੰਭੀਰ ਅਤੇ ਸਿਆਣੇ ਸੀ ਕਿ ਉਨ੍ਹਾਂ ਦੀ ਮਨ ਦੀ ਗੱਲ ਦਾ ਕੇਵਲ ਉਨ੍ਹਾਂ ਨੂੰ ਹੀ ਪਤਾ ਹੁੰਦਾ ਸੀ ਜਾਂ ਉਸ ਬਾਰੇ ਕਿਸੇ ਨੂੰ ਉਦੋਂ ਹੀ ਪਤਾ ਲੱਗਦਾ ਸੀ ਜਦੋਂ ਉਹ ਉਸ ਨੂੰ ਅਮਲੀ ਰੂਪ ਦੇ ਲੈਂਦੇ ਸਨ। ਉਹ ਨਾ ਸਿਰਫ ਕੋਈ ਵਿਉਂਤ ਬਣਾ ਸਕਦੇ ਸਨ, ਸਗੋਂ ਉਸ ਨੂੰ ਵੱਖ-ਵੱਖ ਵਿਅਕਤੀਆਂ ਦੀ ਮਦਦ ਨਾਲ ਸਿਰੇ ਚੜ੍ਹਾਣ ਦੀ ਯੋਗਤਾ ਵੀ ਰੱਖਦੇ ਸਨ। ਉਨ੍ਹਾਂ ਦੇ ਸੱਚੇ ਸੁੱਚੇ ਜੀਵਨ ਤੋਂ ਕੋਈ ਵੀ ਪ੍ਰਭਾਵਤ ਹੋਏ ਬਿਨਾਂ ਨਹੀਂ ਸੀ ਰਹਿੰਦਾ। ਸਿੱਖਾਂ ਹੀ ਨਹੀਂ ਹਿੰਦੂਆਂ ਤੇ ਮੁਸਲਮਾਨਾਂ ਵਿਚ ਵੀ ਉਨ੍ਹਾਂ ਦਾ ਚੰਗਾ ਮਾਨ ਸਤਿਕਾਰ ਸੀ। ਵੈਨਿਸਟਾਰਟ ਨੂੰ ਉਹਨਾਂ ਬਾਰੇ ਇਹ ਸ਼ਬਦ ਕਹਿਣੇ ਪਏ, "ਮੈਂ ਤਾਂ ਚਾਹੁੰਦਾ ਸੀ ਕਿ ਇਸ ਬੰਦੇ ਦੀ ਗੌਰਵਤਾ ਨੂੰ ਨਜ਼ਰ ਅੰਦਾਜ਼ ਕਰ ਛੱਡਾਂ ਤੇ ਇਸ ਨਾਲ ਆਮ ਕੈਦੀ ਵਾਂਗ ਹੀ ਸਲੂਕ ਕਰਾਂ। ਪਰ ਇਸ ਦੇ ਸੱਚੇ-ਸੁੱਚੇ ਧਾਰਮਕ ਜੀਵਨ ਸਾਹਮਣੇ ਮੇਰੀ ਇਉਂ ਕਰਨ ਦੀ ਹਿੰਮਤ ਨਹੀਂ ਤੇ ਨਾ ਹੀ ਮੈਂ ਇਉਂ ਕਰਕੇ ਮਹਾਨ ਸਿੱਖ ਕੌਮ ਦੀ ਕਰੋਪੀ ਮੁੱਲ ਲੈ ਸਕਦਾ ਹਾਂ।"

ਸ: ਨਿਹਾਲ ਸਿੰਘ ਅਰਥਾਤ ਭਾਈ ਮਹਾਰਾਜ ਸਿੰਘ ਜੀ ਹੋਰਾਂ ਦੇ ਮੁੱਢਲੇ ਜੀਵਨ ਬਾਰੇ ਬਹੁਤਾ ਪਤਾ ਨਹੀਂ ਲੱਗਦਾ। ਪੁਰਾਤਨ ਇਤਿਹਾਸ ਨੂੰ ਵਾਚ ਕੇ ਸਿਰਫ਼ ਇਹ ਹੀ ਪਤਾ ਲੱਗਦਾ ਹੈ ਕਿ ਉਹ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਦੇ ਸੇਵਕ ਸਨ। ਬਾਬਾ ਬੀਰ ਸਿੰਘ ਜੀ ਦਾ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੇ ਉਸ ਤੋਂ ਬਾਦ ਵੀ ਸਿੱਖ ਹਲਕਿਆਂ ਵਿਚ ਚੰਗਾ ਮਾਨ ਸਤਿਕਾਰ ਸੀ। ਬਾਬਾ ਜੀ ਦੇ ਡੇਰੇ ਤੇ ਆਉਣ ਤੋਂ ਪਹਿਲਾਂ ਉਹ ਆਪਣੇ ਪਿੰਡ ਰੁਬੋਂ ਦੇ ਨੇੜੇ ਠੀਕਰੀਵਾਲੇ ਦੇ ਨਿਰਮਲਿਆਂ ਦੇ ਡੇਰੇ ਤੇ ਵੀ ਕੁਝ ਦੇਰ ਟਿਕੇ ਰਹੇ। ਬਾਬਾ ਜੀ ਦੀ ਆਦਰਸ਼ ਸ਼ਖਸੀਅਤ ਤੋਂ ਨਿਹਾਲ ਸਿੰਘ ਹੋਰੀਂ ਇੰਨੇ ਪ੍ਰਭਾਵਤ ਹੋਏ ਕਿ ਉਹ ਤਨੋਂ ਮਨੋਂ ਡੇਰੇ ਦੇ ਹੀ ਹੋ ਕੇ ਰਹਿ ਗਏ। ਉਹਨਾਂ ਦੀ ਨਿਸ਼ਕਾਮ ਸੇਵਾ, ਮਿੱਠੀ ਅਵਾਜ਼ ਤੇ ਰੂਹਾਨੀ ਸ਼ੁਹਰਤ ਨੇ ਛੇਤੀ ਹੀ ਸਭ ਦਾ ਮਨ ਮੋਹ ਲਿਆ। ਉਨ੍ਹਾਂ ਨੂੰ ਸਤਿਕਾਰ ਨਾਲ ਸਾਰੇ ਲੋਕ ਮਹਾਰਾਜ ਜੀ ਕਹਿ ਕੇ ਬੁਲਾਇਆ ਕਰਦੇ ਸੀ। ਇਹ ਮਹਾਰਾਜ ਸੰਬੋਧਨ ਪਿੱਛੋਂ ਜਾ ਕੇ ਅੰਗਰੇਜ਼ਾਂ ਵਾਸਤੇ ਮਹਾਰਾਜ ਸਿੰਘ ਬਣ ਗਿਆ।

ਮਹਾਰਾਜਾ ਰਣਜੀਤ ਸਿੰਘ ਦੇ ਅਚਾਨਕ ਚਲਾਣੇ ਉਪਰੰਤ ਸਿੱਖ ਰਾਜ ਜਿਸ ਤੇਜ਼ੀ ਨਾਲ ਡੋਗਰਿਆਂ ਤੇ ਅੰਗਰੇਜ਼ਾਂ ਦੀ ਕੂਟਨੀਤੀ ਦਾ ਸ਼ਿਕਾਰ ਹੋਇਆ, ਉਸ ਨੇ ਹਰ ਸੱਚੇ ਸਿੱਖ ਨੂੰ ਫਿਕਰਮੰਦ ਕੀਤਾ। ਬਾਬਾ ਜੀ ਵੀ ਇਕ ਸੱਚੇ ਪੰਥ ਦਰਦੀ ਵਾਂਗ ਇਹ ਤਮਾਸ਼ਾ ਚੁੱਪ ਚਾਪ ਨਹੀਂ ਸਨ ਦੇਖ ਸਕਦੇ। ਉਨ੍ਹਾਂ ਨੇ ਡੋਗਰਿਆਂ ਦੀਆਂ ਕੂਟ ਚਾਲਾਂ ਨੂੰ

ਨੱਥਾਂ ਪਾਉਣ ਲਈ ਸਰਦਾਰਾਂ ਨੂੰ ਜੱਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਰੂਹਾਨੀ ਬਖਸ਼ਿਸ਼ ਦਾ ਇਹ ਕੇਂਦਰ ਹੁਣ ਸੂਝਵਾਨ ਤੇ ਪੰਥ ਦਰਦੀ ਸੂਰਬੀਰਾਂ ਨਾਲ ਭਰਨ ਲੱਗਾ। ਡੋਗਰੇ ਇਸ ਗੱਲ ਨੂੰ ਕਦੋਂ ਸਹਿ ਸਕਦੇ ਸਨ। ਰਾਜਾ ਹੀਰਾ ਸਿੰਘ ਨੇ, ਜੋ ਨਾਬਾਲਗ ਦਲੀਪ ਸਿੰਘ ਦੇ ਰਾਜ ਗੱਦੀ ਤੇ ਬੈਠਣ ਸਮੇਂ ਰਾਜ ਕਾਜ ਦੇ ਸਾਰੇ ਅਧਿਕਾਰ ਸੰਭਾਲੀ ਬੈਠਾ ਸੀ, ਡੇਰੇ ਤੇ ਹੋ ਰਹੀ ਇਸ ਸਰਗਰਮੀ ਨੂੰ ਦਬਾਣ ਲਈ ਫੌਜ ਚੜ੍ਹਾ ਦਿੱਤੀ। ਬਾਬਾ ਬੀਰ ਸਿੰਘ ਜੀ ਇਸ ਫੌਜ ਨਾਲ ਹੋਈ ਮੁੱਠ ਭੇੜ ਵਿੱਚ ਸ਼ਹੀਦ ਹੋ ਗਏ।

ਬਾਬਾ ਜੀ ਦੀ ਸ਼ਹੀਦੀ ਦੀ ਖਬਰ ਛੇਤੀ ਹੀ ਦੂਰ-ਦੂਰ ਤੱਕ ਫੈਲ ਗਈ। ਲੋਕਾਂ ਦੇ ਜਜ਼ਬਾਤ ਭੜਕ ਉੱਠੇ। ਬਾਬਾ ਜੀ ਵਰਗੇ ਗੁਰਸਿੱਖ ਨੂੰ ਹੱਥ ਪਾਉਣ ਵਾਲੇ ਰਾਜਾ ਹੀਰਾ ਸਿੰਘ ਨੂੰ ਛੇਤੀ ਹੀ ਆਪਣੇ ਕੀਤੇ ਦਾ ਫਲ ਮਿਲ ਗਿਆ। ਬਾਬਾ ਜੀ ਦੀ ਸ਼ਹੀਦੀ ਉਪਰੰਤ ਇਸ ਡੇਰੇ ਦੀ ਅਗਵਾਈ ਭਾਈ ਮਹਾਰਾਜ ਸਿੰਘ ਹੋਰਾਂ ਨੇ ਸੰਭਾਲੀ। ੧੮੪੬ ਦੀ ਲੜਾਈ ਤੱਕ ਉਹ ਇਸ ਡੇਰੇ ਤੇ ਰਹਿ ਕੇ ਜਿਵੇਂ ਕਿਵੇਂ ਆਪਣੇ ਫ਼ਰਜ਼ ਨਿਭਾਉਂਦੇ ਰਹੇ। ਉਸ ਪਿੱਛੋਂ ਉਨ੍ਹਾਂ ਦੇਖ ਲਿਆ ਕਿ ਹੁਣ ਪਾਣੀ ਪੁਲਾਂ ਤੋਂ ਲੰਘ ਗਿਆ ਹੈ। ਅੰਗਰੇਜ਼ ਨਾਲ ਸਿੱਧੇ ਦੋ ਹੱਥ ਕਰਨੇ ਪੈਣੇ ਹਨ। ਉਨ੍ਹਾਂ ਨੌਰੰਗਾਬਾਦ ਛੱਡ ਕੇ ਅੰਮ੍ਰਿਤਸਰ ਆ ਟਿਕਾਣਾ ਕੀਤਾ ਤੇ ਪਿੰਡ ਪਿੰਡ ਦੌਰਾ ਕਰਕੇ ਆਪਣੇ ਮਿਸ਼ਨ ਦੀ ਪੂਰਤੀ ਲਈ ਲੋਕਾਂ ਨੂੰ ਜਥੇਬੰਦ ਕਰਨਾ ਆਰੰਭ ਦਿੱਤਾ।

ਉਹਨਾਂ ਦੀਆਂ ਸਰਗਰਮੀਆਂ ਦਾ ਸਿੱਟਾ ਕੁਝ ਹੀ ਸਮੇਂ ਵਿਚ ਪ੍ਰਸਿੱਧ 'ਪ੍ਰੇਮਾ ਸਾਜ਼ਸ਼' ਦੇ ਰੂਪ ਵਿਚ ਪ੍ਰਗਟ ਹੋਇਆ। ਇਸ ਸਾਜ਼ਸ਼ ਦਾ ਉਦੇਸ਼ ਰੇਜ਼ੀਡੈਂਟ ਹੈਨਰੀ ਲਾਰੰਸ, ਦੇਸ਼ ਧਰੋਹੀ ਡੋਗਰਿਆਂ ਤੇ ਉਨ੍ਹਾਂ ਦੇ ਸਾਥੀਆਂ ਨੂੰ ੨੧ ਅਪ੍ਰੈਲ, ੧੮੪੭ ਨੂੰ ਸ਼ਾਲਾਮਾਰ ਬਾਗ ਵਿੱਚ ਹੋਣ ਵਾਲੀ ਇਕ ਮੀਟਿੰਗ ਸਮੇਂ ਕਤਲ ਕਰਨਾ ਸੀ। ਇਸ ਵਿਚ ਲਾਹੌਰ ਦਰਬਾਰ ਦੇ ਕੁਝ ਪ੍ਰਭਾਵਸ਼ਾਲੀ ਸਿੱਖ ਸਰਦਾਰ ਤੇ ਮਹਾਰਾਣੀ ਜਿੰਦਾਂ ਸ਼ਾਮਲ ਸਨ। ਇਹਨਾਂ ਲੋਕਾਂ ਨੂੰ ਨਾ ਕੇਵਲ ਭਾਈ ਮਹਾਰਾਜ ਸਿੰਘ ਹੋਰਾਂ ਦਾ ਅਸ਼ੀਰਵਾਦ ਪ੍ਰਾਪਤ ਸੀ ਸਗੋਂ ਉਨ੍ਹਾਂ ਨੇ ਇਨ੍ਹਾਂ ਨੂੰ ਇਕ ਸਿਰੀ ਸਾਹਿਬ ਵੀ ਇਸ ਅਸ਼ੀਰਵਾਦ ਦੇ ਰੂਪ ਵਿਚ ਬਖਸ਼ੀ ਸੀ। ਬਦਕਿਸਮਤੀ ਨਾਲ ਇਸ ਸਾਜ਼ਸ਼ ਦਾ ਅੰਗਰੇਜ਼ਾਂ ਨੂੰ ਸਮੇਂ ਸਿਰ ਪਤਾ ਲੱਗ ਗਿਆ। ਉਨ੍ਹਾਂ ਨੇ ਸਾਜ਼ਸ਼ੀਆਂ ਨੂੰ ਫੜਨ ਲਈ ਕਰੜੀ ਕਾਰਵਾਈ ਆਰੰਭ ਦਿੱਤੀ। ਸਾਰੇ ਪੰਜਾਬ ਵਿਚ ਦਮਨ ਚੱਕਰ ਸ਼ੁਰੂ ਹੋ ਗਿਆ। ਦੋਸ਼ੀਆਂ ਅਤੇ ਉਹਨਾਂ ਨੂੰ ਪਨਾਹ ਦੇਣ ਵਾਲਿਆਂ ਨੂੰ ਕੈਦ ਕਰਨ ਅਤੇ ਉਨ੍ਹਾਂ ਦੀ ਜਾਇਦਾਦ ਜ਼ਬਤ ਕਰਨ ਦੇ ਹੁਕਮ ਸਰਕਾਰ ਨੇ ਚਾੜ੍ਹ ਦਿੱਤੇ।

ਕੁਦਰਤੀ ਸੀ ਕਿ ਭਾਈ ਮਹਾਰਾਜ ਸਿੰਘ ਹੋਰਾਂ ਵਲ ਵੀ ਸਰਕਾਰ ਦਾ ਧਿਆਨ ਜਾਂਦਾ। ਅੰਗਰੇਜ਼ ਰੇਜ਼ੀਡੈਂਟ ਨੇ ਭਾਈ ਸਾਹਿਬ ਦੇ ਬਹੁਤ ਸਾਰੇ ਸਾਥੀ ਅਤੇ ਨਿੱਜੀ ਸੇਵਕ ਫੜ ਲਏ। ਭਾਈ ਸਾਹਿਬ ਦਾ ਪਤਾ ਟਿਕਾਣਾ ਪੁੱਛਣ ਲਈ ਇਨ੍ਹਾਂ ਨੂੰ ਕਈ ਕਿਸਮ ਦੇ ਤਸੀਹੇ ਦਿੱਤੇ ਗਏ। ਪਰ ਜਦੋਂ ਸਖ਼ਤ ਕੁੱਟ ਮਾਰ ਨਾਲ ਵੀ ਕਿਸੇ ਨੇ ਕੁਝ ਨਾ ਦੱਸਿਆ ਤਾਂ ਰੇਜ਼ੀਡੈਂਟ ਨੇ ਸਾਰੇ ਮਾਝੇ ਨੂੰ ਛਾਣ ਮਾਰਨ ਦਾ ਹੁਕਮ ਦਿੱਤਾ। ਅੰਮ੍ਰਿਤਸਰ ਵਿਚ ਭਾਈ ਸਾਹਿਬ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ। ਉਨ੍ਹਾਂ ਨੂੰ ਫੜਨ ਲਈ ਦਸ ਹਜ਼ਾਰ ਰੁਪਏ ਦਾ ਇਨਾਮ ਰੱਖਿਆ ਗਿਆ। ਸਰਕਾਰ ਦਾ ਕੋਈ ਵੀ ਕਦਮ ਭਾਈ ਸਾਹਿਬ

ਨੂੰ ਆਪਣੇ ਰਾਹ ਤੋਂ ਅੱਗੇ ਵਧਣੋਂ ਨਾ ਰੋਕ ਸਕਿਆ। ਉਹ ਪਿੰਡੋ ਪਿੰਡ ਆਪਣੇ ਮਿਸ਼ਨ ਦੀ ਪੂਰਤੀ ਲਈ ਘੁੰਮਦੇ ਰਹੇ।

ਪ੍ਰੇਮਾ ਸਾਜ਼ਿਸ਼ ਦੇ ਅਸਫ਼ਲ ਹੋਣ ਤੋਂ ਛੇਤੀ ਪਿਛੋਂ ਦੀਵਾਨ ਮੂਲ ਰਾਜ ਨੇ ਮੁਲਤਾਨ ਵਿਚ ਅੰਗਰੇਜ਼ਾਂ ਵਿਰੁੱਧ ਬਗਾਵਤ ਕਰ ਦਿੱਤੀ। ਦੀਵਾਨ ਸਾਵਨ ਮਲ ਦਾ ਹੋਣਹਾਰ ਲੜਕਾ ਦੀਵਾਨ ਮੂਲ ਰਾਜ ਆਪਣੇ ਪਿਤਾ ਵਾਂਗ ਹੀ ਸਿੱਖ ਰਾਜ ਨੂੰ ਦਿਲੋ ਜਾਨ ਨਾਲ ਪਿਆਰ ਕਰਦਾ ਸੀ। ਕੁਦਰਤੀ ਸੀ ਕਿ ਅੰਗ੍ਰੇਜ਼ਾਂ ਦੀ ਕੁਟਲਨੀਤੀ ਕਾਰਨ ਉਸ ਦੇ ਸਬੰਧ ਅੰਗਰੇਜ਼ੀ ਸਰਕਾਰ ਨਾਲ ਵਿਗੜਦੇ। ਅਪ੍ਰੈਲ ੧੮੪੮ ਵਿਚ ਜਦੋਂ ਮੂਲ ਰਾਜ ਨੇ ਅੰਗਰੇਜ਼ੀ ਸਰਕਾਰ ਵਿਰੁੱਧ ਖੁਲਮ ਖੁਲ੍ਹੀ ਬਗਾਵਤ ਕੀਤੀ ਤਾਂ ਮਹਾਰਾਣੀ ਜਿੰਦਾਂ ਨੇ ਉਸਦੀ ਹਰ ਸੰਭਵ ਮਦਦ ਕੀਤੀ। ਅੰਗਰੇਜ਼ਾਂ ਨੇ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਇਸ ਮੌਕੇ ਨੂੰ ਉਚਿਤ ਜਾਣ ਕੇ ਭਾਈ ਸਾਹਿਬ ਨੇ ਮਾਝੇ ਵਿਚ ਬਗਾਵਤ ਦਾ ਝੰਡਾ ਖੜਾ ਕਰ ਦਿੱਤਾ। ਉਹਨਾਂ ਨੇ ਦੁਆਬੇ ਦੇ ਉੱਤਰ ਵੱਲ ਵੀ ਕਈ ਜ਼ਿਲੇ ਗਾਹੇ। ਹਰ ਥਾਂ ਉਹਨਾਂ ਦਾ ਚੰਗਾ ਸਵਾਗਤ ਹੋਇਆ। ਹਜ਼ਾਰਾਂ ਲੋਕ ਉਹਨਾਂ ਦੇ ਝੰਡੇ ਹੇਠ ਇਕੱਠੇ ਹੋ ਗਏ। ਕੁਦਰਤੀ ਸੀ ਕਿ ਦੀਵਾਨ ਮੂਲ ਰਾਜ ਇਸ ਮੌਕੇ ਤੇ ਉਹਨਾਂ ਦਾ ਸਹਿਯੋਗ ਲੈਂਦਾ। ਉਸ ਨੇ ਭਾਈ ਸਾਹਿਬ ਕੋਲ ਆਪ ਆਪਣੇ ਬੰਦੇ ਭੇਜੇ। ਸੁਨੇਹਾ ਮਿਲਣ ਤੇ ਭਾਈ ਸਾਹਿਬ ਨੇ ਮੁਲਤਾਨ ਵਲ ਚਾਲੇ ਪਾ ਦਿੱਤੇ।

ਭਾਈ ਸਾਹਿਬ ਦੇ ਸਮਰਥਨ ਤੇ ਸਰਗਰਮ ਮਦਦ ਕਾਰਨ ਮੂਲ ਰਾਜ ਦੀ ਬਗਾਵਤ ਅੰਗਰੇਜ਼ਾਂ ਲਈ ਤਕੜੀ ਸਿਰਦਰਦੀ ਬਣ ਗਈ। ਬਾਗੀਆਂ ਦੇ ਹੌਂਸਲੇ ਬੁਲੰਦ ਹੋ ਗਏ। ਸਾਰੇ ਪਾਸੇ ਇਹ ਅਫਵਾਹ ਫੈਲ ਗਈ ਕਿ ਮਹਾਰਾਜਾ ਦਲੀਪ ਸਿੰਘ ਨੂੰ ਅੰਗ੍ਰੇਜ਼ੀ ਪ੍ਰਭਾਵ ਤੋਂ ਮੁਕਤ ਕਰਕੇ ਮੁਲਤਾਨ ਪੁਚਾ ਦਿੱਤਾ ਗਿਆ ਹੈ। ਅੰਗਰੇਜ਼ਾਂ ਨੇ ਭਾਈ ਸਾਹਿਬ ਨੂੰ ਫੜਨ ਲਈ ਆਪਣੀ ਸਰਗਰਮੀ ਹੋਰ ਤੇਜ਼ ਕਰ ਦਿੱਤੀ। ਕੈਪਟਨ ਕੌਕਸ ਨਾਂ ਦਾ ਇਕ ਅੰਗਰੇਜ਼ ਦੋ ਵਾਧੂ ਪਲਟਨਾਂ, ਇਕ ਰੈਜਮੈਂਟ ਤੇ ਤੋਪਖਾਨੇ ਸਮੇਤ ਮਗਰ ਲਾਇਆ ਗਿਆ। ਸਰਦਾਰ ਨੇ ਹੁਕਮ ਦਿੱਤਾ ਕਿ ਜੋ ਵੀ ਭਾਈ ਸਾਹਿਬ ਨੂੰ ਪਨਾਹ ਦੇਵੇ, ਉਸਦੇ ਨੱਕ ਕੰਨ ਕੱਟ ਦਿੱਤੇ ਜਾਣ ਅਤੇ ਜਾਇਦਾਦ ਜ਼ਬਤ ਕਰ ਲਈ ਜਾਵੇ। ਭਾਈ ਸਾਹਿਬ ਥਾਂ-ਥਾਂ ਅੰਗਰੇਜ਼ੀ ਪੁਲੀਸ ਤੇ ਫ਼ੌਜ ਨਾਲ ਲੁਕਣ ਮੀਟੀ ਖੇਡ ਕੇ ਹੱਥੋਂ ਨਿਕਲ ਜਾਂਦੇ। ਕਈ ਵਾਰ ਅੰਗਰੇਜ਼ਾਂ ਨੂੰ ਭਾਈ ਸਾਹਿਬ ਦੇ ਪਕੜੇ ਜਾਂ ਮਾਰੇ ਜਾਣ ਦਾ ਗੁਮਾਨ ਹੋਇਆ ਪ੍ਰੰਤੂ ਹਰ ਵਾਰ ਸ਼ਨਾਖਤ ਉਪਰੰਤ ਉਹਨਾਂ ਦੀ ਆਸ਼ਾ ਮਿੱਟੀ ਵਿਚ ਮਿਲ ਜਾਂਦੀ। ਇਕ ਵਾਰੀ ਹੜ੍ਹ ਵਿਚ ਆਏ ਚਨਾਬ ਦਰਿਆ ਨੂੰ ਪਾਰ ਕਰਦੇ ਸਮੇਂ ਉਹਨਾਂ ਦੇ ਦਰਿਆ ਵਿਚ ਡੁਬਣ ਦੀ ਖਬਰ ਬੜੇ ਵਿਸ਼ਵਾਸ ਨਾਲ ਅੰਗਰੇਜ਼ ਰੈਜ਼ੀਮੈਂਟ ਨੂੰ ਦਿੱਤੀ ਗਈ ਪਰ ਕੁਝ ਹੀ ਸਮੇਂ ਉਪਰੰਤ ਇਸ ਦੇ ਝੂਠੀ ਹੋਣ ਦਾ ਪਤਾ ਲੱਗਾ।

ਮੁਲਤਾਨ ਦੀ ਬਗਾਵਤ ਵਿਚ ਭਾਈ ਸਾਹਿਬ ਨੇ ਦੀਵਾਨ ਮੂਲ ਚੰਦ ਦੀ ਚੰਗੀ ਮਦਦ ਕੀਤੀ ਪਰ ਛੇਤੀ ਹੀ ਉਨ੍ਹਾਂ ਦੇ ਦੀਵਾਨ ਨਾਲ ਮਤ ਭੇਦ ਹੋ ਗਏ। ਇਨ੍ਹਾਂ ਮਤ ਭੇਦਾਂ ਦਾ ਮੁਖ ਕਾਰਣ ਇਹ ਸੀ ਕਿ ਸਿਪਾਹੀਆਂ ਨੂੰ ਲੜਨ ਵਾਸਤੇ ਦਿੱਤੀ ਜਾਂਦੀ ਤਨਖਾਹ ਥੋੜ੍ਹੀ ਸੀ। ਮੁਲਤਾਨ ਛੱਡਣ ਸਮੇਂ ਭਾਈ ਸਾਹਿਬ ਨੇ ਦੁਖੀ ਹਿਰਦੇ ਨਾਲ ਬਚਨ ਕੀਤਾ

ਕਿ ਇਹ ਸਥਾਨ ਹੁਣ ਛੇਤੀ ਹੀ ਦੁਸ਼ਮਣਾਂ ਦੇ ਕਬਜ਼ੇ ਵਿਚ ਆ ਜਾਵੇਗਾ, ਉਨ੍ਹਾਂ ਦੇ ਇਹ ਬਚਨ ਸੱਚੇ ਸਾਬਤ ਹੋਏ।

ਮੁਲਤਾਨ ਦੀ ਬਗਾਵਤ ਉਪਰੰਤ ਭਾਈ ਸਾਹਿਬ ਨੇ ਜਸਵਾਂ ਅਤੇ ਕੱਟ ਲਹਿਰ ਦੇ ਰਾਜਪੂਤ ਰਾਜਿਆਂ, ਊਨੇ ਦੇ ਬਾਬਾ ਬਿਕਰਮ ਸਿੰਘ, ਕਰਤਾਰਪੁਰ ਦੇ ਲੱਧਾ ਸਿੰਘ, ਨੂਰਪੁਰ ਦੇ ਰਾਮੇ ਸਿੰਘ ਅਤੇ ਰੰਘੜ ਨੰਗਲ ਦੇ ਲਾਲ ਸਿੰਘ ਅਤੇ ਅਰਜਨ ਸਿੰਘ ਨੂੰ ਲੈ ਕੇ ਨਵੇਂ ਸਿਰਿਉਂ ਅੰਗਰੇਜ਼ਾਂ ਵਿਰੁੱਧ ਬਗਾਵਤ ਸੰਗਠਤ ਕੀਤੀ। ਇਸ ਬਗਾਵਤ ਨੂੰ ਵੀ ਅੰਗਰੇਜ਼ਾਂ ਨੇ ਸਖ਼ਤੀ ਨਾਲ ਕੁਚਲ ਦਿੱਤਾ।

ਇਸ ਉਪਰੰਤ ਭਾਈ ਸਾਹਿਬ ਨੇ ਅਟਾਰੀ ਵਾਲੇ ਸਰਦਾਰਾਂ ਦੀ ਸਹਾਇਤਾ ਕਰਕੇ ਨਵੀਂ ਲਹਿਰ ਅੰਗਰੇਜ਼ਾਂ ਵਿਰੁੱਧ ਲਾਮਵੰਦ ਕੀਤੀ। ਸਰਦਾਰ ਚਤਰ ਸਿੰਘ ਅਟਾਰੀ ਵਾਲਾ ਇਸ ਬਗਾਵਤ ਦਾ ਮੋਢੀ ਬਣਿਆ। ਰਾਮ ਨਗਰ, ਚੇਲਿਆਂ ਵਾਲਾ ਤੇ ਗੁਜਰਾਤ ਦੀਆਂ ਸਭ ਲੜਾਈਆਂ ਵਿਚ ਭਾਈ ਮਹਾਰਾਜ ਸਿੰਘ ਆਪਣੀ ਕਾਲੀ ਘੋੜੀ ਤੇ ਬਹਿਕੇ ਬਹਾਦਰੀ ਨਾਲ ਲੜੇ। ਹਜ਼ਾਰਾਂ ਵਲੰਟੀਅਰ ਉਨ੍ਹਾਂ ਦੀ ਪ੍ਰੇਰਨਾ ਅਧੀਨ• ਇਨ੍ਹਾਂ ਲੜਾਈਆਂ ਵਿਚ ਸ਼ਾਮਲ ਹੋਏ। ਚੇਲਿਆਂ ਵਾਲਾ ਵਿਚ ਅੰਗਰੇਜ਼ਾਂ ਨੂੰ ਜੋ ਨਿਰਾਸ਼ਾ ਭਰੀ ਹਾਰ ਹੋਈ, ਉਹ ਆਪਣੀ ਮਿਸਾਲ ਆਪ ਸੀ। ਅੰਗਰੇਜ਼ ਕਮਾਂਡਰ ਗਫ਼ ਨੂੰ ਇਸ ਹਾਰ ਤੇ ਅੰਗਰੇਜ਼ਾਂ ਨੇ ਵਾਪਸ ਵਲੈਤ ਬੁਲਾ ਲਿਆ ਅਤੇ ਉਸ ਦੀ ਥਾਂ ਨੇਪੀਅਰ ਨੂੰ ਭੇਜਿਆ। ਇਸ ਸਫ਼ਲਤਾ ਦਾ ਸਿਹਰਾ ਹੋਰਨਾਂ ਦੇ ਨਾਲ ਭਾਈ ਸਾਹਿਬ ਨੂੰ ਵੀ ਜਾਂਦਾ ਹੈ।

ਗੁਜਰਾਤ ਦੀ ਲੜਾਈ ਇਸ ਬਗਾਵਤ ਦੀ ਆਖਰੀ ਲੜਾਈ ਸੀ। ਆਪਣੇ ਸੀਮਤ ਸਾਧਨਾਂ ਕਾਰਨ ਸਿੰਘ ਇਥੇ ਹਾਰ ਗਏ। ਇਸ ਹਾਰ ਉਪਰੰਤ ਅਟਾਰੀ ਵਾਲੇ ਸਰਦਾਰ ਸਣੇ ਭਾਈ ਮਹਾਰਾਜ ਸਿੰਘ ਅਤੇ ਬਾਬਾ ਬਿਕਰਮ ਸਿੰਘ ਰਾਵਲਪਿੰਡੀ ਵਲ ਚਲੇ ਗਏ। ਜਨਰਲ ਗਿਲਬਰਟ ੧੫੦੦੦ ਜਵਾਨਾਂ ਤੇ ਇਕ ਭਾਰੀ ਤੋਪਖਾਨੇ ਨਾਲ ਉਹਨਾਂ ਦਾ ਪਿੱਛਾ ਕਰ ਰਿਹਾ ਸੀ। ਭਾਈ ਸਾਹਿਬ ਨੇ ਅਟਾਰੀ ਵਾਲਿਆਂ ਨੂੰ ਸਲਾਹ ਦਿੱਤੀ ਕਿ ਇਕ ਵਾਰੀ ਫਿਰ ਰਾਵਲਪਿੰਡੀ ਜਾਂ ਹਸਨ ਅਬਦਾਲ ਵਿਚ ਅੰਗਰੇਜ਼ਾਂ ਨਾਲ ਦੋ ਹੱਥ ਕੀਤੇ ਜਾਣ। ਪਰੰਤੂ ਅਟਾਰੀ ਵਾਲੇ ਹੁਣ ਹੌਂਸਲਾ ਹਾਰ ਬੈਠੇ ਸਨ। ਭਾਈ ਸਾਹਿਬ ਦੀ ਸਲਾਹ ਨਜ਼ਰ ਅੰਦਾਜ਼ ਕਰਦੇ ਹੋਏ ੧੪ ਮਾਰਚ ੧੮੪੯ ਨੂੰ ਉਨ੍ਹਾਂ ਰਾਵਲਪਿੰਡੀ ਨੇੜੇ ਅੰਗਰੇਜ਼ਾਂ ਸਾਹਮਣੇ ਹਥਿਆਰ ਸੁੱਟਣ ਦਾ ਫੈਸਲਾ ਕੀਤਾ। ਭਾਈ ਸਾਹਿਬ ਜਿਨ੍ਹਾਂ ਨੂੰ ਅਟਾਰੀ ਵਾਲਿਆਂ ਤੋਂ ਵੱਡੀਆਂ ਆਸਾਂ ਸਨ, ਉਨ੍ਹਾਂ ਦੀ ਇਸ ਕਾਰਵਾਈ ਤੋਂ ਦੁਖੀ ਤਾਂ ਬਹੁਤ ਹੋਏ, ਪਰ ਉਨ੍ਹਾਂ ਹਿੰਮਤ ਨਾ ਹਾਰੀ। ਉਨ੍ਹਾਂ ਨੇ ਫੈਸਲਾ ਕਰ ਲਿਆ ਕਿ ਭਾਵੇਂ ਇਕੱਲੇ ਹੀ ਕਿਉਂ ਨਾ ਲੜਨਾ ਪਵੇ, ਉਹ ਅੰਗਰੇਜ਼ਾਂ ਨਾਲ ਅੰਤਿਮ ਦਮ ਤੱਕ ਟੱਕਰ ਲੈਣਗੇ।

ਹੁਣ ਤੱਕ ਪੰਜਾਬ ਵਿਚ ਅੰਗਰੇਜ਼ਾਂ ਦਾ ਕਬਜ਼ਾ ਲਗਭਗ ਪੱਕਾ ਹੋ ਗਿਆ ਸੀ ਅਤੇ ਉਨ੍ਹਾਂ ਬਾਰੇ ਸਰਕਾਰ ਚੁਕੰਨੀ ਵੀ ਬਹੁਤ ਹੋ ਚੁੱਕੀ ਸੀ। ਭਾਈ ਸਾਹਿਬ ਨੇ ਦੇਖ ਲਿਆ ਕਿ ਆਪਣੀਆਂ ਗੁਰੀਲਾ ਸਰਗਰਮੀਆਂ ਨੂੰ ਉਹ ਹੁਣ ਪੰਜਾਬ ਵਿਚ ਸੁਰੱਖਿਅਤ ਢੰਗ ਦੇ ਨਾਲ ਨਹੀਂ ਚਲਾ ਸਕਣਗੇ। ਇਸ ਲਈ ਉਹ ਜੰਮੂ ਵਲ ਨਿਕਲ ਗਏ ਅਤੇ ਉਨ੍ਹਾਂ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਅਗਲੀ ਹਦਾਇਤ ਮਿਲਣ ਤੱਕ ਉਹ ਖਿੰਡ ਪੁੰਡ ਕੇ ਅੰਡਰ ਗ੍ਰਾਊਂਡ ਕਾਰਵਾਈ ਜਾਰੀ ਰੱਖਣ। ਜੰਮੂ ਤੋਂ ਉਹ ਭਿੰਬਰ ਚਲੇ ਗਏ ਤੇ ਫੇਰ

ਅਖਨੂਰ। ਇਥੋਂ ਉਹ ਦੇਵੀ ਵਟਾਲਾ ਚਲੇ ਗਏ। ਘਣੇ ਜੰਗਲਾਂ ਨਾਲ ਘਿਰਿਆ ਹੋਣ, ਕਾਰਨ ਉਹਨਾਂ ਨੂੰ ਇਹ ਇਲਾਕਾ ਆਪਣੀਆਂ ਸਰਗਰਮੀਆਂ ਲਈ ਬੜਾ ਯੋਗ ਲੱਗਾ। ਉਹਨਾਂ ਦੇਵੀ ਵਟਾਲਾ ਅਤੇ ਚੰਬੀ ਦੋ ਥਾਵੀਂ ਡੇਰੇ ਰਖੇ। ਪੰਜਾਬ ਤੇ ਜੰਮੂ ਤੋਂ ਸੈਂਕੜਿਆਂ ਦੀ ਗਿਣਤੀ ਵਿਚ ਆਜ਼ਾਦੀ ਦੇ ਪਰਵਾਨੇ ਉਹਨਾਂ ਕੋਲ ਇਕੱਤਰ ਹੋਣ ਲੱਗੇ। ਭਾਈ ਸਾਹਿਬ ਨੇ ਅੰਗਰੇਜ਼ਾਂ ਵਿਰੁੱਧ ਆਪਣਾ ਸੰਘਰਸ਼ ਫਿਰ ਆਰੰਭ ਦਿੱਤਾ। ਜੰਮੂ ਕਸ਼ਮੀਰ ਦੇ ਹਾਕਮ ਇਸ ਵੇਲੇ ਦੇਸ਼ ਧਰੋਹੀ ਡੋਗਰੇ ਸਨ। ਉਹ ਭਾਈ ਸਾਹਿਬ ਦੀਆਂ ਇਨ੍ਹਾਂ ਸਰਗਰਮੀਆਂ ਨੂੰ ਕਦੋਂ ਦੇਖ ਸੁਖਾਂਦੇ। ਭਾਈ ਸਾਹਿਬ ਨੇ ਵੀ ਪਹਿਲਾਂ ਇਨ੍ਹਾਂ ਦੇਸ਼ ਧਰੋਹੀਆਂ ਨਾਲ ਹੀ ਟਕਰਾਣ ਦਾ ਫੈਸਲਾ ਕੀਤਾ। ਉਨ੍ਹਾਂ ਚੰਬੀ ਦੇ ਨੇੜੇ ਰਾਮਨਗਰ ਦੇ ਕਿਲ੍ਹੇ ਤੇ ਹਮਲਾ ਕਰਕੇ ਉਸਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਡੋਗਰਿਆਂ ਨੇ ਪੂਰੀ ਸ਼ਕਤੀ ਨਾਲ ਭਾਈ ਸਾਹਿਬ ਨੂੰ ਦਬਾਣ ਦਾ ਯਤਨ ਕੀਤਾ। ਭਾਈ ਸਾਹਿਬ ਦੇ ਸਾਥੀ ਇਕ ਵਾਰ ਫਿਰ ਖਿੰਡ ਪੁੰਡ ਗਏ ਅਤੇ ਭਾਈ ਸਾਹਿਬ ਨੇ ਜੰਮੂ ਕਸ਼ਮੀਰ ਛੱਡ ਪੰਜਾਬ ਵਿਚ ਬਟਾਲੇ ਨੇੜੇ ਜਸੋਵਾਲ ਆ ਡੇਰਾ ਲਾਇਆ। ਇਹ ਅਗਸਤ ੧੮੪੯ ਦੀ ਗੱਲ ਹੈ।

ਭਾਈ ਸਾਹਿਬ ਨੇ ਫਿਰ ਇਕ ਵਾਰ ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ੀ ਪ੍ਰਭਾਵ ਤੋਂ ਮੁਕਤ ਕਰਵਾਉਣ ਦੀ ਯੋਜਨਾ ਬਣਾਈ। ਵੀਹ ਮੰਨੇ ਦੰਨੇ ਦਲੇਰ ਸਰਦਾਰ ਇਸ ਕੰਮ ਲਈ ਚੁਣੇ ਗਏ। ਇਹਨਾਂ ਵਿਚੋਂ ਪ੍ਰਮੁਖ ਸਨ ਕਮਾਂਡੈਂਟ ਪ੍ਰੇਮ ਸਿੰਘ, ਰਾਮ ਸਿੰਘ ਰਾਵਲ, ਬੂਟਾ ਸਿੰਘ, ਜਵਾਹਰ ਸਿੰਘ ਸਰਹਾਲੀ, ਮਹਿਤਾਬ ਸਿੰਘ ਨੌਸ਼ਹਿਰਾ, ਭੂਪ ਸਿੰਘ, ਦਲ ਸਿੰਘ। ਬਦਕਿਸਮਤੀ ਨਾਲ ਇਸ ਸਾਜ਼ਸ਼ ਦਾ ਵੀ ਪਤਾ ਅੰਗਰੇਜ਼ਾਂ ਨੂੰ ਸਮੇਂ ਸਿਰ ਹੀ ਲੱਗ ਗਿਆ। ਇਸ ਵਿਚ ਸ਼ਾਮਲ ਕਈ ਸਰਦਾਰ ਗ੍ਰਿਫ਼ਤਾਰ ਕਰ ਲਏ ਗਏ।

ਭਾਈ ਮਹਾਰਾਜ ਸਿੰਘ ਹੋਰੀਂ ਹਿੰਮਤ ਹਾਰਨ ਵਾਲੇ ਨਹੀਂ ਸਨ। ਉਨ੍ਹਾਂ ਆਪਣੇ ਸਾਥੀ ਸਾਰੇ ਪੰਜਾਬ ਵਿਚ ਖਿੰਡਾ ਦਿੱਤੇ ਤਾਂ ਜੋ ਉਹ ਅੰਗਰੇਜ਼ਾਂ ਨਾਲ ਹਥਿਆਰ ਬੰਦ ਟੱਕਰ ਲਈ ਮਾਹੌਲ ਤਿਆਰ ਕਰਨ। ਉਨ੍ਹਾਂ ਦੇ ਸੇਵਕ ਕਾਬਲ ਤੇ ਕੰਧਾਰ ਦੇ ਦੂਰ ਦਰਾਜ਼ ਇਲਾਕੇ ਤੱਕ ਗਰੁੱਪ ਬਣ ਕੇ ਫੈਲ ਗਏ। ਭਾਈ ਸਾਹਿਬ ਨੇ ਉਨ੍ਹਾਂ ਨੂੰ ਹਦਾਇਤ ਦਿੱਤੀ ਕਿ ਉਹ ਆਸ਼ੇ ਦੀ ਪੂਰਤੀ ਲਈ ਗਰੰਥੀ ਸਿੰਘਾਂ ਦਾ ਸਹਿਯੋਗ ਲੈ ਕੇ ਸਿੱਖ ਜਨ ਸਾਧਾਰਣ ਨੂੰ ਲਾਮ-ਬੰਦ ਕਰਨ। ਇਹੀ ਨਹੀਂ ਭਾਈ ਸਾਹਿਬ ਨੇ ਕਾਬਲ ਦੇ ਅਮੀਰ ਦੋਸਤ ਮੁਹੰਮਦ ਖਾਨ ਦੇ ਭਰਾ ਸੁਲੇਮਾਨ ਮੁਹੰਮਦ ਖਾਨ ਨੂੰ ਵੀ ਮਦਦ ਲਈ ਸੁਨੇਹਾ ਭੇਜਿਆ। ਆਪ ਉਹ ਬਿਜਲੀ ਦੀ ਤੇਜ਼ੀ ਨਾਲ ਹੁਸ਼ਿਆਰਪੁਰ, ਕਪੂਰਥਲਾ, ਅੰਮ੍ਰਿਤਸਰ ਦੇ ਸਾਰੇ ਪੇਂਡੂ ਇਲਾਕੇ ਵਿਚ ਕੁਝ ਹੀ ਦਿਨ ਵਿਚ ਘੁੰਮ ਗਏ। ਹੁਣ ਉਨ੍ਹਾਂ ਸਰਕਾਰੀ ਛਾਉਣੀਆਂ ਤੇ ਹੱਲੇ ਕਰ ਕੇ ਅੰਗਰੇਜ਼ਾਂ ਨੂੰ ਜਿੱਚ ਕਰਨ੍ਹ ਤੇ ਖਜ਼ਾਨੇ ਲੁਟਣ ਦੀ ਸਕੀਮ ਬਣਾਈ। ਭਾਈ ਸਾਹਿਬ ਨੂੰ ਜਨ ਸਾਧਾਰਨ ਵਲੋਂ ਭਰਪੂਰ ਹੁੰਗਾਰਾ ਮਿਲਿਆ, ਕੋਈ ਵੀ ਦਿਨ ਅਜਿਹਾ ਨਾ ਹੁੰਦਾ ਜਦੋਂ ਸੌ ਆਦਮੀ ਉਹਨਾਂ ਕੋਲ ਨਾ ਆਉਂਦਾ। ਇਨੀਂ ਦਿਨੀਂ ਹੀ ਭਾਈ ਸਾਹਿਬ ਨੂੰ ਕਾਬਲ ਦੇ ਅਮੀਰ ਦਾ ਸੁਨੇਹਾ ਮਿਲਿਆ ਕਿ ਪਠਾਣ ਸਿੱਖਾਂ ਦੀ ਮਦਦ ਲਈ ਤਿਆਰ ਹਨ। ਪਰ ਪੈਸੇ ਦੀ ਕਮੀ ਕਾਰਨ ਉਹ ਤੁਰੰਤ ਕੋਈ ਕਦਮ ਚੁਕਣੋਂ ਅਸਮਰਥ ਹਨ।

ਕਾਬਲ ਤੋਂ ਹੋਈ ਗੋਲ ਮੋਲ ਨਾਂਹ ਨੇ ਵੀ ਭਾਈ ਸਾਹਿਬ ਦਾ ਮਨ ਨਾ ਡੋਲਾਇਆ।

ਉਨ੍ਹਾਂ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਵਾਕ ਲਿਆ ਅਤੇ ੨੦ ਪੋਹ ੧੯੪੯ ਦਾ ਦਿਨ ਹੁਸ਼ਿਆਰਪੁਰ ਤੇ ਜਲੰਧਰ ਦੀਆਂ ਛਾਉਣੀਆਂ ਤੇ ਹੱਲੇ ਕਰਣ ਲਈ ਨਿਯਤ ਕਰ ਦਿੱਤਾ। ਇਹ ਐਲਾਨ ਕਰਕੇ ਉਹ ਟਾਂਡਾ, ਜ਼ਹੂਰਾ, ਕੰਡੌਲਾ, ਬਾਲੀਵਾਲ, ਆਦਮਪੁਰ, ਸ਼ਾਮ ਚੁਰਾਸੀ ਆਦਿ ਪਿੰਡਾਂ ਦੇ ਦੌਰਿਆਂ ਤੇ ਨਿਕਲ ਗਏ।

ਸਰਕਾਰ ਵੀ ਪਲ-ਪਲ ਉਨ੍ਹਾਂ ਦੀ ਸਰਗਰਮੀ ਤੇ ਨਜ਼ਰ ਰੱਖ ਰਹੀ ਸੀ। ਉਸ ਦੇ ਸੂਹੀਏ ਥਾਂ-ਥਾਂ ਹਰਲ ਹਰਲ ਕਰਦੇ ਫਿਰਦੇ ਸਨ। ੨੮ ਦਸੰਬਰ, ੧੯੪੯ ਦੀ ਸ਼ਾਮ ਨੂੰ ਇਕ ਸੂਹੀਆ ਜਲੰਧਰ ਦੇ ਡਿਪਟੀ ਕਮਿਸ਼ਨਰ, ਹੈਨਰੀ ਵੈਨਿਸਟਾਰਟ ਦੀ ਕੋਠੀ ਤੇ ਹਫਿਆ ਹੋਇਆ ਆਇਆ ਅਤੇ ਉਸ ਦੱਸਿਆ ਕਿ ਭਾਈ ਸਾਹਿਬ ਆਦਮਪੁਰ ਅਤੇ ਸ਼ਾਮ ਚੁਰਾਸੀ ਦੇ ਵਿਚਕਾਰ ਇਕ ਖੇਤਾਂ ਵਿਚ ਲੁਕੇ ਬੈਠੇ ਹਨ। ਮਿੰਟਾਂ ਵਿਚ ਹੀ ਡਿਪਟੀ ਕਮਿਸ਼ਨਰ ਨੇ ਇਕ ਪਾਰਟੀ ਸਰਪਟ ਘੋੜੇ ਦੁੜਾਂਦੀ ਖੇਤਾਂ ਨੂੰ ਤੋਰ ਦਿੱਤੀ। ਭਾਈ ਸਾਹਿਬ ਦਾ ਇਕ ਸਾਥੀ ਅਮੀਰ ਸਿੰਘ ਇਸ ਮੁਠ ਭੇੜ ਵਿਚ ਮਾਰਿਆ ਗਿਆ ਅਤੇ ਭਾਈ ਸਾਹਿਬ ੨੧ ਸਾਥੀਆਂ ਸਮੇਤ ਗ੍ਰਿਫਤਾਰ ਕਰ ਲਏ ਗਏ। ਬਦਕਿਸਮਤੀ ਨਾਲ ਉਸ ਸਮੇਂ ਉਨ੍ਹਾਂ ਕੋਲ ਸਵੈ ਰੱਖਿਆ ਲਈ ਇਕ ਵੀ ਹਥਿਆਰ ਨਹੀਂ ਸੀ। ਅਜਿਹਾ ਹੁੰਦਾ ਤਾਂ ਸ਼ਾਇਦ ਸਥਿਤੀ ਕੁਝ ਹੋਰ ਹੁੰਦੀ।

ਭਾਈ ਸਾਹਿਬ ਦੀ ਗ੍ਰਿਫ਼ਤਾਰੀ ਤੋਂ ਬਾਅਦ ਉਹਨਾਂ ਦੀ ਸ਼ਨਾਖ਼ਤ ਕਰਵਾ ਕੇ ਵੀ ਸਰਕਾਰ ਨੂੰ ਮਸਾਂ ਹੀ ਤਸੱਲੀ ਹੋਈ ਕਿ ਇਕ ਖ਼ਤਰਨਾਕ ਬਾਗੀ ਹੁਣ ਉਨ੍ਹਾਂ ਦੀ ਕੈਦ ਵਿਚ ਹੈ। ਅੰਗਰੇਜ਼ ਅਧਿਕਾਰੀਆਂ ਨੂੰ ਪੂਰੀ ਤਸੱਲੀ ਉਦੋਂ ਹੋਈ ਜਦੋਂ ਉਨ੍ਹਾਂ ਦੇਖਿਆ ਕਿ ਭਾਈ ਸਾਹਿਬ ਨੂੰ ਜੇਲ੍ਹ ਲਿਜਾਂਦੇ ਸਮੇਂ ਰਸਤੇ ਵਿਚ ਹਰ ਸਿੱਖ ਨੇ ਸਿਰ ਨਿਵਾ ਕੇ ਭਾਈ ਸਾਹਿਬ ਦਾ ਸਤਿਕਾਰ ਕੀਤਾ। ਗ੍ਰਿਫ਼ਤਾਰੀ ਦੀ ਖਬਰ ਫੈਲਦਿਆਂ ਹੀ ਹਜ਼ਾਰਾਂ ਸਿੱਖ ਜੇਲ੍ਹ ਦੀ ਹੱਦ ਅੰਦਰ ਇਕੱਠੇ ਹੋ ਗਏ। ਸਰਕਾਰ ਨੂੰ ਡਰ ਪੈ ਗਿਆ ਕਿ ਇਹ ਹਜੂਮ ਕਿਤੇ ਭਾਈ ਸਾਹਿਬ ਨੂੰ ਰਿਹਾਅ ਕਰਵਾਉਣ ਲਈ ਜੇਲ੍ਹ ਤੇ ਹੱਲਾ ਹੀ ਨਾ ਬੋਲ ਦੇਵੇ। ਇਸ ਸਥਿਤੀ ਨਾਲ ਨਿਬੜਨ ਲਈ ਅੰਗਰੇਜ਼ ਪ੍ਰਸ਼ਾਸਕੀ ਬੋਰਡ ਦੇ ਆਦੇਸ਼ਾਂ ਅਨੁਸਾਰ ਭਾਈ ਸਾਹਿਬ ਨੂੰ ਜ਼ੰਜੀਰਾਂ ਨਾਲ ਜਕੜਿਆ ਗਿਆ ਅਤੇ ਉਨ੍ਹਾਂ ਦੀ ਕੈਦ ਕੋਠੜੀ ਬਾਹਰ ਸਖ਼ਤ ਦੋਹਰਾ ਪਹਿਰਾ ਲਾਇਆ ਗਿਆ। ਇਹ ਪਹਿਰਾ ਦਿਨ ਰਾਤ ਸਰਕਾਰ ਦੇ ਅਤਿ ਵਿਸ਼ਵਾਸ ਯੋਗ ਬੰਦੇ ਦਿੰਦੇ। ਘੋੜ ਸਵਾਰਾਂ ਦਾ ਇਕ ਵਿਸ਼ੇਸ਼ ਤਿਆਰ ਬਰ ਤਿਆਰ ਦਸਤਾ ਜੇਲ੍ਹ ਦੁਆਲੇ ਚੱਕਰ ਕੱਟਦਾ ਰਹਿੰਦਾ। ਜੇਲ੍ਹ ਦੀ ਗਾਰਦ ਨਫਰੀ ਵੀ ਵਧਾ ਦਿੱਤੀ ਗਈ। ਵਫ਼ਾਦਾਰ ਯੂਰਪੀਅਨ ਸਿਪਾਹੀਆਂ ਦੇ ਵਿਸ਼ੇਸ਼ ਦਸਤੇ ਜਲੰਧਰ ਜੇਲ੍ਹ ਵਿਚ ਭੇਜੇ ਗਏ। ਫਿਰ ਵੀ ਜ਼ਿਲਾ ਅਧਿਕਾਰੀਆਂ ਦੇ ਹੀ ਨਹੀਂ ਹਿੰਦੁਸਤਾਨ ਦੇ ਮਾਲਕ ਲਾਰਡ ਡਲਹੌਜ਼ੀ ਦੇ ਵੀ ਸਾਹ ਸੁਕਦੇ ਰਹੇ ਕਿ ਕਿਤੇ ਕੋਈ ਪੁਆੜਾ ਹੀ ਨਾ ਪੈ ਜਾਵੇ। ਲਾਰਡ ਡਲਹੌਜ਼ੀ ਭਾਈ ਸਾਹਿਬ ਨੂੰ ਛੇਤੀ ਤੋਂ ਛੇਤੀ ਪੰਜਾਬ ਤੋਂ ਬਾਹਰ ਕੱਢਣ ਅਤੇ ਉਨ੍ਹਾਂ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦੇਣ ਦੇ ਹੱਕ ਵਿਚ ਸੀ। ਇਸ ਲਈ ਉਸ ਆਪਣੇ ਵਿਸ਼ਵਾਸ ਪਾਤਰ ਬਰਿਗੇਡੀਅਰ ਵੀਲ੍ਹਰ ਦੀ ਡਿਊਟੀ ਲਾਈ ਕਿ ਉਹ ਜਲੰਧਰ ਤੋਂ ਭਾਈ ਸਾਹਿਬ ਨੂੰ ਆਪਣੀ ਹਿਰਾਸਤ ਵਿਚ ਲਵੇ ਅਤੇ ਉਨ੍ਹਾਂ ਨੂੰ ਅਲਾਹਾਬਾਦ ਪੁਚਾ ਦੇਵੇ ਜਿਥੋਂ ਉਨ੍ਹਾਂ ਨੂੰ ਕਲਕਤਾ ਭੇਜਣ ਦੇ ਪ੍ਰਬੰਧ ਕੀਤੇ ਜਾਣਗੇ। ੩੦ ਜਨਵਰੀ, ੧੯੫੦ ਨੂੰ ਵੀਲ੍ਹਰ ਨੇ

ਡਲਹੌਜ਼ੀ ਦੇ ਹੁਕਮ ਦੀ ਤਾਮੀਲ ਕਰ ਦਿੱਤੀ। ਭਾਈ ਸਾਹਿਬ ਜਲੰਧਰੋਂ ਤੋਰ ਦਿੱਤੇ ਗਏ। ੧੯ ਅਪ੍ਰੈਲ ਨੂੰ ਉਹਨਾਂ ਨੂੰ ਕਲਕੱਤੇ ਪੁਚਾ ਦਿੱਤਾ ਗਿਆ। ਸਾਰੇ ਸਫ਼ਰ ਦੌਰਾਨ ਭਾਈ ਸਾਹਿਬ ਨੂੰ ਬੇੜੀਆਂ ਪਾਈ ਰੱਖੀਆਂ ਗਈਆਂ। ਕਲਕਤੇ ਦੇ ਫੋਰਟ ਵਿਲੀਅਮ ਵਿਚ ਵੀ ਉਨ੍ਹਾਂ ਨੂੰ ਕੈਦ ਕਰਨ ਸਮੇਂ ਵਿਸ਼ੇਸ਼ ਇਤਬਾਰੀ ਅਫ਼ਸਰ ਕਰਨਲ ਵਾਰਨ ਦੀ ਨਿਗਰਾਨੀ ਹੇਠ ਸਖ਼ਤ ਪ੍ਰਬੰਧ ਕੀਤੇ ਗਏ। ਮਹੀਨੇ ਕੁ ਪਿਛੋਂ ਡਲਹੌਜ਼ੀ ਨੇ ਭਾਈ ਸਾਹਿਬ ਨੂੰ ਜਲਾਵਤਨ ਕਰ ਕੇ ਸਿੰਘਾਪੁਰ ਭੇਜਣ ਦਾ ਹੁਕਮ ਦੇ ਦਿੱਤਾ। ੧੫ ਮਈ ਨੂੰ ਉਹ ਸਮੁੰਦਰੀ ਜਹਾਜ਼ ਤੇ ਚੜ੍ਹਾ ਦਿੱਤੇ ਗਏ। ਗਵਰਨਰ ਜਨਰਲ ਦੇ ਹੁਕਮ ਅਨੁਸਾਰ ਉਨ੍ਹਾਂ ਦੀਆਂ ਬੇੜੀਆਂ ਉਦੋਂ ਲਾਹੀਆਂ ਗਈਆਂ ਜਦੋਂ ਜਹਾਜ਼ ਦੂਰ ਡੂੰਘੇ ਪਾਣੀਆਂ ਵਿਚ ਪਹੁੰਚ ਗਿਆ। ੯ ਜੂਨ ਨੂੰ ਉਹ ਸਿੰਘਾਪੁਰ ਪੁੱਜੇ ਅਤੇ ਫਿਰ ਸਖ਼ਤ ਕੈਦ ਵਿਚ ਸੁੱਟ ਦਿੱਤੇ ਗਏ। ਹਰ ਵੇਲੇ ਕਰੜੀ ਨਿਗਰਾਨੀ ਦੇ ਬਾਵਜੂਦ ਅੰਗਰੇਜ਼ ਅਫਸਰ ਡਰਦੇ ਰਹਿੰਦੇ ਕਿ ਭਾਈ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਜੇਲ੍ਹ ਤੋੜ ਕੇ ਨਸ ਨਾ ਜਾਣ। ਇਸ ਲਈ ਉਨ੍ਹਾਂ ਨੂੰ ਜੇਲ੍ਹ ਦੀ ਉਪਰਲੀ ਮੰਜ਼ਲ ਤੇ ਕੈਦ ਕੀਤਾ ਗਿਆ। ਉਨ੍ਹਾਂ ਦੇ ਕਮਰੇ ਦੀਆਂ ਦੋਵੇਂ ਖਿੜਕੀਆਂ ਇੱਟਾਂ ਚਿਣ ਕੇ ਬੰਦ ਕਰ ਦਿੱਤੀਆਂ ਗਈਆਂ ਅਤੇ ਬਰਾਂਡੇ ਨੂੰ ਇਕ ਮਜ਼ਬੂਤ ਲੋਹੇ ਦੇ ਦਰਵਾਜ਼ੇ ਨਾਲ ਬਾਕੀ ਕਮਰਿਆਂ ਤੋਂ ਉੱਕਾ ਨਿਖੇੜ ਦਿੱਤਾ ਗਿਆ।

ਇਸ ਘੁੱਪ ਹਨੇਰੀ ਕਾਲ ਕੋਠੜੀ ਵਿਚ ਦਿਨ ਰਾਤ ਸੰਗਲਾਂ ਨਾਲ ਨੂੜੇ ਭਾਈ ਸਾਹਿਬ ਦੀ ਸਿਹਤ ਤੇਜ਼ੀ ਨਾਲ ਵਿਗੜਨ ਲੱਗੀ। ਕੁਝ ਮਹੀਨਿਆਂ ਵਿਚ ਹੀ ਉਹਨਾਂ ਦੀ ਨਜ਼ਰ ਕਮਜ਼ੋਰ ਹੋਣ ਲੱਗੀ। ਉਹਨਾਂ ਨੂੰ ਜੋੜ ਦਰਦਾਂ ਦੀ ਸ਼ਿਕਾਇਤ ਵੀ ਹੋ ਗਈ। ਭਾਈ ਸਾਹਿਬ ਨੇ ਕਦੇ ਵੀ ਉਫ਼ ਨਾ ਕੀਤੀ। ਹਰ ਜ਼ੁਲਮ ਉਨ੍ਹਾਂ ਖਿੜੇ ਮੱਥੇ ਸਹਾਰਿਆ। ਅਗਸਤ ੧੮੫੧ ਦੀ ਇਕ ਚਿੱਠੀ ਵਿੱਚ ਸਿੰਘਾਪੁਰ ਤੇ ਹੋਰ ਜਜ਼ੀਰਿਆਂ ਦੇ ਅੰਗਰੇਜ਼ ਗਵਰਨਰ ਨੇ ਭਾਰਤ ਸਰਕਾਰ ਨੂੰ ਲਿਖਿਆ ਕਿ ਜਦੋਂ ਦੇ ਭਾਈ ਸਾਹਿਬ ਸਾਡੀ ਜੇਲ੍ਹ ਵਿਚ ਆਏ ਹਨ, ਉਨ੍ਹਾਂ ਦਾ ਵਿਵਹਾਰ ਬਿਲਕੁਲ ਠੀਕ ਰਿਹਾ ਹੈ। ਜਿਸ ਤਰੀਕੇ ਨਾਲ ਉਹਨਾਂ ਨੇ ਸਭ ਮੁਸੀਬਤਾਂ ਤੇ ਕਸ਼ਟ ਸਹਾਰੇ ਹਨ ਅਤੇ ਡੋਲੇ ਨਹੀਂ, ਉਹ ਸਭ ਕੁਝ ਸਿੱਖ ਗੁਰੂਆਂ ਵਲੋਂ ਦੱਸੇ ਰਾਹ ਦੇ ਅਨੁਕੂਲ ਹੈ।

ਭਾਈ ਸਾਹਿਬ ਦੀ ਸਿਹਤ ਦਿਨੋਂ-ਦਿਨ ਡਿਗਦੀ ਰਹੀ। ਜਨਵਰੀ ੧੮੫੩ ਵਿਚ ਉਨ੍ਹਾਂ ਦੀਆਂ ਅੱਖਾਂ ਦੀ ਜੋਤ ਬਿਲਕੁਲ ਖਤਮ ਹੋ ਗਈ ਅਤੇ ਉਹ ਅੰਨ੍ਹੇ ਹੋ ਗਏ। ਉਥੋਂ ਦੇ ਰੈਜ਼ੀਮੈਂਟ ਕੌਂਸਲ ਨੇ ਭਾਰਤ ਸਰਕਾਰ ਨੂੰ ਭਾਈ ਸਾਹਿਬ ਨੂੰ ਕੁਝ ਖੁਲ੍ਹਾਂ ਦੇਣ ਬਾਰੇ ਸਿਫਾਰਸ਼ ਕੀਤੀ। ਉਹਨਾਂ ਕਿਹਾ ਕਿ ਭਾਈ ਸਾਹਿਬ ਨੂੰ ਕੁਝ ਹਵਾ ਖੋਰੀ ਲਈ ਬਾਹਰ ਲਿਜਾਣਾ ਜ਼ਰੂਰੀ ਹੈ ਭਾਵੇਂ ਅਜਿਹਾ ਕਰੜੀ ਨਿਗਰਾਨੀ ਹੇਠ ਹੀ ਕਿਉਂ ਨਾ ਕੀਤਾ ਜਾਵੇ। ਭਾਰਤ ਸਰਕਾਰ ਨੇ ਇਹ ਮਾਮੂਲੀ ਖੁਲ੍ਹ ਵੀ ਦੇਣ ਤੋਂ ਨਾਂਹ ਕਰ ਦਿੱਤੀ। ਇਹੋ ਜਿਹੇ ਘਿਣਾਉਣੇ ਵਾਤਾਵਰਣ ਵਿਚ ਕੋਈ ਕਦ ਤੱਕ ਜੀ ਸਕਦਾ ਹੈ। ਭਾਈ ਸਾਹਿਬ ਆਪਣੇ ਜੀਵਨ ਦੀ ਅਹੂਤੀ ਸਿੱਖ ਰਾਜ ਦੀ ਸ਼ਮ੍ਹਾਂ ਤੇ ਤਿਲ ਤਿਲ ਕਰ ਕੇ ਦਿੰਦੇ ਰਹੇ। ਪੰਜ ਜੁਲਾਈ ੧੮੫੬ ਨੂੰ ਉਨ੍ਹਾਂ ਦੀ ਜੀਵਨ ਜੋਤ ਸਾਨੂੰ ਚਾਨਣ ਦੇ ਕੇ ਸਦਾ ਲਈ ਬੁਝ ਗਈ। ਭਾਈ ਸਾਹਿਬ ਦਾ ਜੀਵਨ ਸਿੱਖ ਕੌਮ ਲਈ ਮਹੇਸ਼ਾ ਚਾਨਣ ਮੁਨਾਰਾ ਰਹੇਗਾ।